[ਅਬਾਸਾ (ਮੱਥੇ ਵੱਟ ਪਾਉਣਾ)]

# 80. ਸੂਰਤ ਅਬਾਸਾ (ਮੱਕੀ-24)

(ਆਇਤਾਂ 42, ਰੁਕੂਅ 1)

بِسۡمِ ٱللَّهِ ٱلرَّحۡمَٰنِ ٱلرَّحِيمِ

ਸ਼ੁਰੂ (ਕਰਦਾ ਹਾਂ) ਅੱਲਾਹ ਦੇ ਨਾਂ ਨਾਲ
ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

عَبَسَ وَتَوَلَّىٰٓ

1. ਉਸਨੇ (ਅਰਥਾਤ ਨਬੀ (ﷺ) ਨੇ) (ਨਾਗਵਾਰੀ ਦਿਖਾਈ) ਮੱਥੇ ਵੱਟ ਪਾਇਆ ਅਤੇ (ਆਪਣਾ ਮੂੰਹ) ਫੇਰ ਲਿਆ।

أَن جَآءَهُ ٱلۡأَعۡمَىٰ

2. ਕਿਉਂਕਿ ਉਸਦੇ ਕੋਲ ਆਇਆ ਇੱਕ ਅੰਨ੍ਹਾ ਆਦਮੀ

(ਅਬਦੁੱਲਾਹ ਇਬਨੇ ਉੱਮੇ ਮਕਤੂਮ) (ਰਜ਼ੀ) (ਜਿਸ ਨੇ ਇਸਲਾਮ ਬਾਰੇ ਕੁਰੈਸ਼ ਦੇ ਕਿਸੇ ਇੱਕ ਜਾਂ ਕੁਝ ਸਰਦਾਰਾਂ ਨਾਲ ਨਬੀ ਦੀ ਚੱਲ ਰਹੀ ਗੱਲਬਾਤ ਵਿੱਚ ਵਿਘਨ ਪਾਇਆ)।[1]

[1. ਇਹਨਾਂ ਆਇਤਾਂ ਦੇ ਨਾਜ਼ਿਲ ਹੋਣ ਦਾ ਕਾਰਨ ਇਹ ਹੈ ਕਿ ਇਮਾਨ ਵਾਲਿਆ ਵਿੱਚੋਂ ਇੱਕ ਅੰਨ੍ਹਾ ਆਦਮੀ (ਅਬਦੁੱਲਾਹ ਇਬਨੇ ਉੱਮੇ ਮਕਤੂਮ) (ਰਜ਼ੀ) ਅੱਲ੍ਹਾ ਦੇ ਰਸੂਲ ਦੀ ਸੇਵਾ ਵਿੱਚ ਉਹਨਾਂ ਤੋਂ ਕੁਝ ਪੁੱਛਣ ਅਤੇ ਸਿੱਖਣ ਲਈ ਆਇਆ।
ਇਬਨੇ ਉੱਮੇ ਮਕਤੂਮ ਨੇ ਆਉਂਦਿਆਂ ਹੀ ਕੁੱਝ ਪੁੱਛਿਆ, ਉਹ ਤੁਹਾਡੀ ਸਭਾ ਵਿੱਚ ਬੈਠੇ ਲੋਕਾਂ ਨੂੰ ਨਹੀਂ ਦੇਖ ਸਕੇ। ਅੱਲ੍ਹਾ ਦੇ ਰਸੂਲ ਨੂੰ ਇਹਨਾਂ ਦਾ ਆਉਣਾ ਨਾਗਵਾਰ ਗੁਜ਼ਰਿਆ ਅਤੇ ਇਸ ਨਾਗਵਾਰੀ ਦਾ ਅਸਰ ਤੁਹਾਡੇ ਚਿਹਰੇ 'ਤੇ ਵੀ ਦਿਖਾਈ ਦਿੱਤਾ, ਇਸੇ ਤੇ ਇਹ ਆਇਤ ਨਾਜ਼ਿਲ ਹੋਈ, ਸ਼ਾਇਦ ਤੁਸੀਂ ਇਬਨੇ ਉੱਮੇ ਮਕਤੂਮ ਦੇ ਇਸਲਾਮ ਤੋਂ ਸੰਤੁਸ਼ਟ ਸੀ, ਅਤੇ ਤੁਹਾਡਾ ਖਿਆਲ ਸੀ ਕਿ ਤੁਸੀਂ ਉਨ੍ਹਾਂ ਨੂੰ ਬਾਅਦ ਵਿਚ ਸਮਝਾ ਦਵੋਗੇ। ਅਤੇ ਜੇਕਰ ਇਹਨਾਂ ਵਿੱਚੋਂ ਇੱਕ ਵੀ ਸਰਦਾਰ ਇਸਲਾਮ ਦੇ ਨੇੜੇ ਆ ਜਾਵੇ ਤਾਂ ਇਹ ਇਸਲਾਮ ਨੂੰ ਬਹੁਤ ਮਜ਼ਬੂਤ ਕਰ ਸਕਦਾ ਹੈ।

ਅੰਮਾ ਆਇਸ਼ਾ (ਰਜ਼ੀ) ਤੋਂ ਰਵਾਇਤ ਹੈ ਕਿ

ਅਬਾਸਾ ਵਤਾਵੱਲਾ (ਉਸਨੇ ਮੱਥੇ ਵੱਟ ਪਾਇਆ ਅਤੇ ਮੂੰਹ ਫੇਰ ਲਿਆ) ਅਬਦੁੱਲਾਹ ਇਬਨੇ ਉੱਮੇ ਮਕਤੂਮ (ਰਜ਼ੀ) ਦੇ ਸਿਲਸਿਲੇ ਵਿੱਚ ਨਾਜ਼ਿਲ ਹੋਈ ਸੀ, ਜੋ ਅੰਨ੍ਹੇ ਸਨ। ਉਹ ਅੱਲ੍ਹਾ ਦੇ ਰਸੂਲ (ﷺ) ਕੋਲ ਆਏ ਅਤੇ ਕਿਹਾ: ਹੇ ਅੱਲ੍ਹਾ ਦੇ ਰਸੂਲ! ਮੇਰਾ ਮਾਰਗਦਰਸ਼ਨ ਕਰੋ। ਉਸ ਸਮੇਂ, ਅੱਲ੍ਹਾ ਦੇ ਰਸੂਲ ਦੇ ਨਾਲ ਮੂਰਤੀ-ਪੂਜਕਾਂ ਵਿੱਚੋਂ (ਉਹਨਾਂ ਦਾ) ਇੱਕ ਮਹਾਨ ਆਦਮੀ ਸੀ। ਇਸ ਲਈ ਅੱਲ੍ਹਾ ਦੇ ਰਸੂਲ ਨੇ ਉਨ੍ਹਾਂ (ਇਬਨੇ ਉੱਮੇ ਮਕਤੂਮ) ਤੋਂ (ਮੂੰਹ ਮੋੜ ਲਿਆ) ਕਿਨਾਰਾ-ਕਸ਼ੀ ਕਰਨਾ ਸ਼ੁਰੂ ਕਰ ਦਿੱਤਾ ਅਤੇ ਦੂਜੇ (ਮੁਸ਼ਰਿਕ) ਵੱਲ ਧਿਆਨ ਦਿੰਦੇ ਰਹੇ। ਅਤੇ ਉਸ ਨੂੰ ਆਖਦੇ ਰਹੇ: ਜੋ ਮੈਂ ਤੁਹਾਨੂੰ ਦੱਸ ਰਿਹਾ ਹਾਂ, ਕੀ ਤੁਹਾਨੂੰ ਉਸ ਵਿੱਚ ਕੁਝ ਗਲਤ ਲੱਗ ਰਿਹਾ ਹੈ? ਤੇ ਉਹ ਕਹਿੰਦਾ ਨਹੀਂ। (ਤਾਂ) ਇਹ ਇਸ ਸਬੰਧ ਵਿਚ ਨਾਜ਼ਿਲ ਹੋਈ ਸੀ
ਇਮਾਮ ਤਿਰਮਿਜ਼ੀ ਆਖਦੇ ਹਨ: ਇਹ ਹਦੀਸ ਹਸਨ ਗਰੀਬ ਹੈ।
(ਜਾਮੇ ਤਿਰਮਿਜ਼ੀ 3331) (ਸਹੀ) (ਦਾਰੁਸ ਸਲਾਮ)

وَمَا يُدۡرِيكَ لَعَلَّهُۥ يَزَّكَّىٰٓ

3. ਪਰ ਤੁਹਾਨੂੰ (ਹੇ ਮੁਹੰਮਦ (ﷺ)) ਕੀ ਸੂਚਿਤ ਕਰੇਗਾ ਕਿ ਸ਼ਾਇਦ ਉਹ (ਗਿਆਨ ਸਿਖਾਏ ਜਾਣ ਨਾਲ) ਪਾਕ (ਸ਼ੁੱਧ) ਹੋ ਜਾਵੇ।

أَوۡ يَذَّكَّرُ فَتَنفَعَهُ ٱلذِّكۡرَىٰٓ

4. ਜਾਂ ਇਹ ਕਿ ਉਹ ਨਸੀਹਤ ਪ੍ਰਾਪਤ ਕਰ ਸਕਦਾ ਤਾਂ ਜੋ ਨਸੀਹਤ ਉਸ ਨੂੰ ਲਾਭ ਪਹੁੰਚਾਵੇ (ਅਤੇ ਉਹ ਆਪਣੇ ਆਪ ਨੂੰ ਗੁਨਾਹਾਂ ਤੋਂ ਪਾਕ ਕਰ ਲਵੇ)।

أَمَّا مَنِ ٱسۡتَغۡنَىٰ

5. ਪਰ ਉਹ (ਉਨ੍ਹਾਂ ਮੁਸ਼ਰਿਕ ਕੁਰੈਸ਼ਾਂ ਵਿੱਚੋਂ) ਜੋ ਆਪਣੇ ਆਪ ਨੂੰ (ਆਪਣੇ ਰੱਬ ਤੋਂ) ਸਵੈ-ਨਿਰਭਰ ਸਮਝਦਾ ਹੈ (ਅਤੇ ਰਹਿਨੁਮਾਈ ਨਹੀਂ ਭਾਲਦਾ)।[2]

[2. ਇਮਾਨ ਤੋਂ ਅਤੇ ਉਸ ਇਲਮ ਤੋਂ ਜੋ ਤੁਹਾਡੇ ਕੋਲ ਅੱਲ੍ਹਾ ਸੁਬਹਾਨਾ ਵ ਤਾਅਲਾ ਵੱਲੋਂ ਆਇਆ ਹੈ। ਅਤੇ ਇਸ ਮਾਮਲੇ ਵਿੱਚ ਬੇਪਰਵਾਹੀ ਦਿਖਾਉਂਦਾ ਹੈ। ਜਾਂ ਆਪਣੀਆਂ ਲੋੜਾਂ ਲਈ ਆਪਣੇ ਆਪ ਨੂੰ ਰੱਬ ਤੋਂ ਸਵੈ-ਨਿਰਭਰ ਸਮਝਦਾ ਹੈ]

فَأَنتَ لَهُۥ تَصَدَّىٰ

6. ਉਸ ਵੱਲ ਤੁਸੀਂ ਅੱਗੇ ਵਧਦੇ ਹੋ (ਅਤੇ ਉਸ ਵੱਲ ਧਿਆਨ ਦਿੰਦੇ ਹੋ)

وَمَا عَلَيۡكَ أَلَّا يَزَّكَّىٰ

7. ਹਾਲਾਂਕਿ ਇਹ ਤੁਹਾਡੇ ਲਈ ਮਾਇਨੇ ਨਹੀਂ ਰੱਖਦਾ (ਅਤੇ ਤੁਹਾਡੇ ਉੱਤੇ ਇਸਦਾ ਕੋਈ ਦੋਸ਼ ਨਹੀਂ, ਅਤੇ ਨਾ ਹੀ ਤੁਸੀਂ ਇਸਦੇ ਜਵਾਬਦੇਹ ਹੋ ਕਿ) ਜੇਕਰ ਉਹ ਆਪਣੇ ਆਪ ਨੂੰ (ਕੁਫ਼ਰ, ਸ਼ਿਰਕ ਅਤੇ ਗੁਨਾਹ ਤੋਂ) ਪਾਕ ਨਹੀਂ ਕਰਦਾ।

(ਕਿਉਂਕਿ ਤੁਹਾਡਾ ਫਰਜ਼ ਸਿਰਫ ਦਿਲਾਂ ਤੱਕ ਪਹੁੰਚਾਉਣਾ ਹੈ, ਉਹਨਾਂ ਨੂੰ ਸੇਧ ਦੇਣਾ ਨਹੀਂ)।

وَأَمَّا مَن جَآءَكَ يَسۡعَىٰ

8. ਪਰ ਉਹ (ਵਿਅਕਤੀ) ਜੋ ਤੁਹਾਡੇ ਕੋਲ (ਇਲਮ ਅਤੇ ਹਦਾਇਤ ਦੀ ਭਾਲ ਵਿਚ) ਕੋਸ਼ਿਸ਼ ਕਰਦਾ ਆਇਆ ਹੈ।

وَهُوَ يَخۡشَىٰ

9. ਜਦੋਂ ਕਿ ਉਹ (ਅੱਲ੍ਹਾ ਤੋਂ) ਡਰਦਾ ਹੈ।

فَأَنتَ عَنۡهُ تَلَهَّىٰ

10. ਪਰ ਉਸ ਤੋਂ ਤੁਸੀਂ ਆਪਣਾ ਧਿਆਨ ਭਟਕਾਉਂਦੇ ਹੋ (ਅਤੇ ਆਪਣਾ ਧਿਆਨ ਦੂਜੇ ਵੱਲ ਮੋੜਦੇ ਹੋ)[3]

[3. ਅਰਥਾਤ, ਅਜਿਹੇ ਲੋਕਾਂ ਦੀ ਕਦਰ ਕਰਨ ਦੀ ਲੋੜ ਹੈ ਨਾ ਕਿ ਉਨ੍ਹਾਂ ਨੂੰ ਨੀਵਾਂ ਕਰਨ ਦੀ। ਇਨ੍ਹਾਂ ਆਇਤਾਂ ਤੋਂ ਪਤਾ ਲੱਗਦਾ ਹੈ ਕਿ ਕਿਸੇ ਨੂੰ ਵੀ ਦਾਵਤ ਅਤੇ ਤਬਲੀਗ ਵਿਚ ਖਾਸ ਨਹੀਂ ਕਰਨਾ ਚਾਹੀਦਾ। ਸਗੋਂ ਰੁਤਬੇ ਅਤੇ ਬੇਹੇਸੀਅਤ ਵਾਲੇ, ਅਮੀਰ ਅਤੇ ਗਰੀਬ, ਮਾਲਕ ਅਤੇ ਨੌਕਰ, ਮਰਦ ਅਤੇ ਔਰਤ, ਨੌਜਵਾਨ ਅਤੇ ਬੁੱਢੇ ਸਭ ਨੂੰ ਬਰਾਬਰ ਦਾ ਦਰਜਾ ਦਿੱਤਾ ਜਾਣਾ ਚਾਹੀਦਾ ਹੈ ਅਤੇ ਸਭ ਨੂੰ ਮਿਲ ਕੇ ਸੰਬੋਧਿਤ ਕਰਨਾ ਚਾਹੀਦਾ ਹੈ। ਅੱਲ੍ਹਾ ਤਾਅਲਾ ਆਪਣੀ ਸੰਪੂਰਣ ਹਿਕਮਤ ਅਧੀਨ ਜਿਸ ਨੂੰ ਚਾਹੇਗਾ, ਉਸ ਨੂੰ ਹਦਾਇਤ ਪ੍ਰਦਾਨ ਕਰੇਗਾ। (ਇਬਨੇ ਕਸੀਰ) (ਅਹਸਾਨੁਲ ਬਿਆਨ)।

11. ਨਾਂਹ (ਇਸ ਤਰ੍ਹਾਂ ਦੁਬਾਰਾ ਨਾ ਕਰਨਾ)! ਅਸਲ ਵਿੱਚ, ਇਹ (ਕੁਰਾਨ ਦੀਆਂ ਆਇਤਾਂ) ਇੱਕ ਜ਼ਿਕਰ (ਯਾਦ-ਦਿਹਾਨੀ) ਹੈ (ਜਿਸ ਵਿੱਚ ਨਸੀਹਤ ਹੈ)।

كَلَّآ إِنَّهَا تَذْكِرَةٌ

12. ਇਸ ਲਈ ਜੋ ਕੋਈ (ਇਸ ਨਸੀਹਤ) ਨੂੰ ਯਾਦ ਰੱਖਣਾ ਚਾਹੁੰਦਾ ਹੈ (ਅਤੇ ਇਸ ਉੱਤੇ ਅਮਲ ਕਰਨਾ ਚਾਹੁੰਦਾ ਹੈ ਤਾਂ), ਉਹ ਅਜਿਹਾ ਕਰੇਗਾ।
[ਜਾਂ ਇਸ ਲਈ ਜੋ ਕੋਈ ਚਾਹੇ ਇਸ ਨੂੰ ਯਾਦ ਕਰ ਸਕਦਾ ਹੈ][4]

فَمَن شَآءَ ذَكَرَهُۥ

[4. ਭਾਵ, ਜੋ ਇਸ ਵੱਲ ਆਕਰਸ਼ਿਤ ਹੋਵੇ, ਉਸ ਨੂੰ ਇਸ ਤੋਂ ਨਸੀਹਤ ਲੈਣੀ ਚਾਹੀਦੀ ਹੈ, ਇਸ ਨੂੰ ਯਾਦ ਕਰਨਾ ਚਾਹੀਦਾ ਹੈ ਅਤੇ ਇਸ ਦੇ ਹੁਕਮਾਂ 'ਤੇ ਅਮਲ ਕਰਨਾ ਚਾਹੀਦਾ ਹੈ। ਅਤੇ ਜੋ ਕੋਈ ਇਸ ਦੀ ਅਵੱਗਿਆ ਕਰਦਾ ਹੈ ਅਤੇ ਉਦਾਸੀਨਤਾ ਨਾਲ ਵਿਵਹਾਰ ਕਰਦਾ ਹੈ, ਜਿਵੇਂ ਕਿ ਕੁਰੈਸ਼ ਨੇ ਕੀਤਾ ਸੀ, ਤਾਂ ਉਹਨਾਂ ਬਾਰੇ ਚਿੰਤਾ ਕਰਨ ਦੀ ਕੋਈ ਲੋੜ ਨਹੀਂ ਹੈ.
(ਅਹਸਾਨੁਲ ਬਿਆਨ)

13. [ਇਹ ਦਰਜ ਹੈ] ਵਿੱਚ ਸਹੀਫ਼ਿਆਂ ਮੁਕੱਰਮ ਦੇ (ਅਲ-ਲੌਹ ਅਲ-ਮਹਫੂਜ਼)

فِى صُحُفٍ مُّكَرَّمَةٍ

14. (ਜੋ ਹਨ) ਉੱਚੇ (ਦਰਜੇ ਵਿਚ ਅਤੇ ਸਥਾਨ ਵਿਚ, ਸੱਤਵੇਂ ਆਕਾਸ਼), (ਅਤੇ) ਪਾਕੀਜ਼ਾ

(ਇਹਨਾਂ ਨੂੰ ਪਵਿੱਤਰ ਤੋਂ ਬਿਨਾਂ ਕਿਸੇ ਨੇ ਛੂਹਿਆ ਨਹੀਂ)।

مَّرْفُوعَةٍ مُّطَهَّرَةٍۭ

15. (ਅਜਿਹੇ) ਸਫ਼ੀਰਾਂ ਦੇ ਹੱਥ ਵਿੱਚ[5]

بِأَيْدِى سَفَرَةٍ

[5. ਇੱਥੇ ਮੁਰਾਦ ਉਹ ਫਰਿਸ਼ਤੇ ਹਨ, ਜੋ ਅੱਲ੍ਹਾ ਸੁਬਹਾਨਾ ਵ ਤਾਅਲਾ ਦੀ ਵਹੀ ਨੂੰ ਉਸਦੇ

ਰਸੂਲਾਂ ਤੱਕ ਪਹੁੰਚਾਉਂਦੇ ਹਨ. ਭਾਵ, ਉਹ ਅੱਲ੍ਹਾ ਸੁਬਹਾਨਾ ਵ ਤਾਅਲਾ ਅਤੇ ਉਸਦੇ ਰਸੂਲ ਵਿਚਕਾਰ ਸਫ਼ੀਰ (ਰਾਜਦੂਤ) ਵਜੋਂ ਕੰਮ ਕਰਦੇ ਹਨ। ਇਹ ਕੁਰਾਨ ਅਜਿਹੇ ਸਫ਼ੀਰਾਂ ਦੇ ਹੱਥਾਂ ਵਿਚ ਹੈ ਜੋ ਇਸ ਨੂੰ ਅਲ-ਲੌਹ ਅਲ-ਮਹਿਫ਼ੂਜ਼ ਤੋਂ ਨਕਲ ਕਰਦੇ ਹਨ
(ਅਹਸਾਨੁਲ ਬਿਆਨ)]

كِرَامٍ بَرَرَةٍ

16. (ਜੋ ਹਨ) ਆਦਰਯੋਗ ਅਤੇ ਕਰਤੱਵਪੂਰਨ

(ਜਿਸ ਦਾ ਅਰਥ ਹੈ ਨੇਕ, ਸਮਰਪਿਤ, ਸੱਚਾ, ਆਗਿਆਕਾਰੀ ਅਤੇ ਪਾਕ ਹੋਣਾ)[6]

[6. ਭਾਵ, ਉਹ ਬਹੁਤ ਮੁਬਾਰਕ ਹਨ, ਉਨ੍ਹਾਂ ਦੇ ਦਿਲ ਅਤੇ ਕੰਮ ਚੰਗੇ ਹਨ। ਇਹ ਸਭ ਅੱਲ੍ਹਾ ਤਾਅਲਾ ਦੁਆਰਾ ਉਸਦੀ ਕਿਤਾਬ ਦੀ ਸੁਰੱਖਿਆ ਲਈ ਹੈ। ਉਸਨੇ ਮਹਾਨ, ਸ਼ਕਤੀਸ਼ਾਲੀ ਅਤੇ ਨੇਕ ਫਰਿਸ਼ਤਿਆਂ ਨੂੰ ਰਸੂਲਾਂ ਦੇ ਕੋਲ ਭੇਜਣ ਲਈ ਸਫ਼ੀਰ ਬਣਾਇਆ ਅਤੇ ਸ਼ੈਤਾਨਾਂ ਨੂੰ ਉਸਦੇ ਉੱਤੇ ਕੋਈ ਅਧਿਕਾਰ ਨਹੀਂ ਦਿੱਤਾ।
(ਤਫ਼ਸੀਰ ਸਾਅਦੀ)

ਇੱਥੋਂ ਪਤਾ ਚਲਦਾ ਹੈ ਕਿ ਕੁਰਾਨ ਦੇ ਧਾਰਨੀ (ਹਾਫ਼ਿਜ਼ ਅਤੇ ਵਿਦਵਾਨ) ਨੂੰ ਵੀ ਨੈਤਿਕਤਾ ਅਤੇ ਕੰਮਾਂ ਵਿੱਚ (ਇਹਨਾਂ ਫ ਰਿਸ਼ਤਿਆਂ ਦੀ ਤਰ੍ਹਾਂ) ਮਿਸਾਲੀ ਹੋਣਾ ਚਾਹੀਦਾ ਹੈ।
(ਇਬਨੇ ਕਸੀਰ)
ਇਹ ਉਹ ਗੁਣ ਹਨ ਜੋ ਕੁਰਾਨ ਨੂੰ ਸਿੱਖਣ ਅਤੇ ਯਾਦ ਕਰਨ ਵਾਲਿਆਂ ਦੁਆਰਾ ਅਨੁਕਰਣ ਕੀਤੇ ਜਾਣੇ ਚਾਹੀਦੇ ਹਨ।
ਹਦੀਸ ਵਿੱਚ ਫ਼ਰਿਸ਼ਤੇਆਂ ਲਈ ਵੀ (ਸਫ਼ਰਾਤਿਨ) ਸ਼ਬਦ ਵਰਤਿਆ ਗਿਆ ਹੈ। ਨਬੀ (ﷺ) ਨੇ ਫ਼ਰਮਾਇਆ: ਉਹ ਜੋ ਕੁਰਾਨ ਦਾ ਪਾਠ ਕਰਦਾ ਹੈ ਅਤੇ ਇਸ ਵਿੱਚ ਮਾਹਰ ਹੈ, ਉਹ [ਅਸ-ਸਫਰਤੀ ਅਲ-ਕਿਰਾਮੀ ਅਲ-ਬਰਾ-ਰਤੀ] (ਫ਼ਰਿਸ਼ਤੇਆਂ) ਦੇ ਨਾਲ ਹੋਵੇਗਾ ਅਤੇ ਉਹ ਜੋ ਕੁਰਾਨ ਦਾ ਪਾਠ ਕਰਦਾ ਹੈ , ਪਰ ਮੁਸ਼ਕਲ ਨਾਲ. (ਭਾਵ ਮਾਹਿਰਾਂ ਵਾਂਗ ਆਸਾਨੀ ਨਾਲ ਅਤੇ ਚੰਗੀ ਤਰ੍ਹਾਂ ਨਹੀਂ ਪੜ੍ਹਦਾ) ਇਸ ਦਾ ਦੁੱਗਣਾ ਇਨਾਮ ਹੈ।
(ਸਹੀ ਬੁਖਾਰੀ 4937) (ਅਹਸਾਨੁਲ ਬਿਆਨ)]

17. ਮਾਰਿਆ ਜਾਵੇ (ਇਹ) ਇਨਸਾਨ! ਇਹ (ਹੱਕ ਦਾ) ਕਿੰਨਾ (ਸਖ਼ਤ) ਇਨਕਾਰੀ ਹੈ? (ਸੱਚ ਸਾਹਮਣੇ ਆਉਣ ਤੋਂ ਬਾਅਦ ਵੀ ਉਸ ਨਾਲ ਕਿੰਨੀ ਨਫ਼ਰਤ ਰੱਖਦਾ ਹੈ?) (ਜਾਂ ਕਿੰਨਾ ਨਾਸ਼ੁਕਰਾ ਹੈ?)[7]

قُتِلَ ٱلۡإِنسَٰنُ مَآ أَكۡفَرَهُۥ

[7. ਆਇਤ ਦਾ ਪਹਿਲਾ ਹਿੱਸਾ (ਕੁਤਿਲਾ) ਬਾ-ਮਾਅਨਾ ਲਾਅਨਤ ਹੈ,
ਅਰਥਾਤ ਅੱਲ੍ਹਾ ਦੀ ਲਾਅਨਤ ਅਤੇ ਮਾਰ ਹੋਵੇ ਇਸ ਉੱਪਰ, ਇਹ ਹਲਾਕ ਹੋਵੇ, ਇਸਦਾ ਨਾਸ ਹੋਵੇ ਅਤੇ ਇਹ ਤਬਾਹ ਹੋ ਜਾਵੇ, ਸਰਾਪੀ ਹੋਵੇ (ਇਹ ਅਵਿਸ਼ਵਾਸੀ, ਹੱਕ ਦਾ ਮੁਨਕਰ, ਨਾਸ਼ੁਕਰਾ) ਮਨੁੱਖ!
ਅਤੇ ਦੂਸਰਾ ਹਿੱਸਾ (ਅਕਫ਼ਰਾ) ਕਿਰਿਆ ਤਾਅਜੁਬ (ਹੈਰਾਨੀ) ਹੈ।
ਅਰਥਾਤ ਇਹ ਕਿਸ ਤਰ੍ਹਾਂ ਦਾ ਮੁਨਕਰ ਏ ਹੱਕ ਹੈ? (ਜਾਂ: ਇਹ ਹੱਕ ਦਾ ਇੰਨਾ ਸਖ਼ਤ ਮੁਨਕਰ ਕਿਵੇਂ ਬਣ ਸਕਦਾ ਹੈ!) ਉਹ (ਅੱਲ੍ਹਾ ਦੀਆਂ ਅਣਗਿਣਤ ਮਿਹਰਾਂ ਲਈ) ਕਿੰਨਾ ਨਾਸ਼ੁਕਰਾ ਹੈ! (ਜਾਂ: ਕਿਸ ਚੀਜ਼ ਨੇ ਉਸ ਨੂੰ ਹੱਕ ਦਾ ਮੁਨਕਰ ਅਤੇ ਅਵਿਸ਼ਵਾਸੀ ਬਣਨ ਲਈ ਉਭਾਰਿਆ ਅਤੇ ਨਾਸ਼ੁਕਰਾ ਬਣਾਇਆ?!)]

18. ਉਸ (ਅੱਲ੍ਹਾ) ਨੇ ਇਸ (ਇਨਸਾਨ) ਨੂੰ ਕਿਸ ਚੀਜ਼ ਤੋਂ ਬਣਾਇਆ ਹੈ?

[ਅਰਥਾਤ ਜ਼ਰਾ ਗੌਰ ਤਾਂ ਕਰੋ ਕੀ ਇਹ ਇਨਸਾਨ, ਉਸ ਅੱਲ੍ਹਾ ਦੁਆਰਾ ਕਿਸ ਚੀਜ਼ ਤੋਂ ਬਣਾਇਆ ਗਿਆ ਹੈ? ਅਤੇ ਫਿਰ ਵੀ ਇਹ ਇੰਨਾ ਹੰਕਾਰ ਦਿਖਾ ਰਿਹਾ ਹੈ।]

مِنۡ أَيِّ شَيۡءٍ خَلَقَهُۥ

19. ਨੁਤਫ਼ੇ ਤੋਂ, ਉਸ (ਅੱਲ੍ਹਾ) ਨੇ ਇਸਨੂੰ ਬਣਾਇਆ (ਅਤੇ) ਫਿਰ ਇਸਦੀ ਕਦਰ ਮੁੱਕਰਰ ਕੀਤੀ।

[ਅਰਥਾਤ ਉਸਨੂੰ ਸਹੀ ਅਨੁਪਾਤ ਵਿੱਚ ਸਥਾਪਿਤ ਕੀਤਾ, ਭਾਵ ਉਸ ਦਾ ਪੂਰਵ-

مِن نُّطۡفَةٍ خَلَقَهُۥ فَقَدَّرَهُۥ

ਨਿਰਧਾਰਤ ਸਰੀਰਕ ਰੂਪ ਉਚਿਤ ਅਨੁਪਾਤ, ਅਨੇਕ ਪੜਾਵਾਂ ਵਿੱਚ ਉਸਨੂੰ ਦਿੱਤਾ, ਉਸਦੀ ਤਕਦੀਰ ਲਿਖ ਦਿੱਤੀ, ਰਿਜ਼ਕ, ਜੀਵਨ ਕਾਲ, ਆਦਿ ਸਭ ਕੁਝ ਤੈਅ ਕਰ ਦਿੱਤਾ।]

20. ਫਿਰ ਉਸ (ਅੱਲ੍ਹਾ) ਨੇ ਉਸ ਲਈ ਰਸਤਾ ਸੁਖਾਲਾ ਕਰ ਦਿੱਤਾ

ثُمَّ ٱلسَّبِيلَ يَسَّرَهُۥ

(ਜਨਮ ਦਾ) (ਜਾਂ: ਚੰਗਿਆਈ ਅਤੇ ਬੁਰਾਈ ਦਾ ਗਿਆਨ ਪ੍ਰਾਪਤ ਕਰਨ ਦਾ) (ਜਾਂ: ਉਸਦੀ ਆਖਰੀ ਮੰਜ਼ਿਲ, ਜੰਨਤ ਜਾਂ ਜਹੰਨਮ ਦੀ ਅੱਗ ਦਾ)।]

21. ਫਿਰ ਉਸ (ਅੱਲ੍ਹਾ) ਨੇ ਉਸਨੂੰ ਮੌਤ ਦਿੱਤੀ ਅਤੇ ਕਬਰ ਵਿੱਚ ਪਹੁੰਚਾਇਆ[8]

ثُمَّ أَمَاتَهُۥ فَأَقْبَرَهُۥ

[8. ਉਸਦੇ ਲਈ ਇੱਕ ਕਬਰ ਪ੍ਰਦਾਨ ਕੀਤੀ, ਉਸਦੇ ਸੜਦੇ ਸਰੀਰ ਨੂੰ ਛੁਪਾਉਣ ਲਈ, ਉਸ ਨੂੰ ਧਰਤੀ ਉੱਤੇ ਸੜਨ ਅਤੇ ਖਾਦੇ ਜਾਣ ਤੋਂ ਬਚਾਇਆ, ਉਸਦੇ ਲਈ ਇੱਕ ਸਨਮਾਨ ਵਜੋਂ, ਆਦਮ ਦੇ ਪੁੱਤਰ ਨੂੰ ਅਜਿਹਾ ਕਰਨ ਲਈ ਪ੍ਰੇਰਿਤ ਕੀਤਾ ਗਿਆ ਸੀ)।[ਉਸ ਨਾਲ ਉਨ੍ਹਾਂ ਸਾਰੇ ਜਾਨਵਰਾਂ ਵਰਗਾ ਵਿਵਹਾਰ ਨਹੀਂ ਕੀਤਾ ਜਿਨ੍ਹਾਂ ਦੀਆਂ ਲਾਸ਼ਾਂ ਧਰਤੀ ਦੀ ਸਤ੍ਹਾ 'ਤੇ ਪਈਆਂ ਰਹਿੰਦੀਆਂ ਹਨ। (ਤਫ਼ਸੀਰ ਸਾਅਦੀ)]

22. ਫਿਰ, ਜਦੋਂ ਉਹ ਚਾਹੇਗਾ, ਉਹ ਉਸ ਨੂੰ (ਮੁੜ ਉਸ ਦੇ ਅਸਲੀ, ਪੂਰੀ ਤਰ੍ਹਾਂ ਵਿਕਸਤ ਰੂਪ ਵਿਚ) ਜੀਉਂਦਾ ਕਰੇਗਾ।

ثُمَّ إِذَا شَآءَ أَنشَرَهُۥ

23. ਹਰਗਿਜ ਨਹੀਂ! (ਮਾਮਲਾ ਅਜਿਹਾ ਨਹੀਂ ਹੈ ਜਿਵੇਂ ਕਿ ਅਵਿਸ਼ਵਾਸੀ ਮੰਨਦੇ ਹਨ) ਪਰ (ਮਨੁੱਖ ਨੇ) ਅਜੇ ਤੱਕ ਉਹ ਪੂਰਾ ਨਹੀਂ ਕੀਤਾ ਜੋ (ਅੱਲ੍ਹਾ) ਨੇ ਉਸਨੂੰ ਹੁਕਮ ਦਿੱਤਾ ਸੀ।

كَلَّا لَمَّا يَقْضِ مَآ أَمَرَهُۥ

| | |
|---|---|
| 24. ਫਿਰ (ਆਪਣੇ ਨੀਚ ਮੂਲ ਅਤੇ ਸ਼ੁਕਰਗੁਜ਼ਾਰੀ ਦੀ ਘਾਟ ਨੂੰ ਯਾਦ ਕਰਨ ਤੋਂ ਬਾਅਦ) ਵੇਖੇ ਇਨਸਾਨ (ਹੁਣ) ਆਪਣੇ ਭੋਜਨ ਵੱਲ<br><br>(ਜੋ ਉਸ ਨੂੰ ਜਨਮ ਤੋਂ ਬਾਅਦ ਜੀਵਤ ਰੱਖਦਾ ਹੈ)(ਕਿ ਉਹ ਕਿਥੋਂ ਆਇਆ)<br>(ਅੱਲ੍ਹਾ ਸੁਬਹਾਨਾ ਵ ਤਾਅਲਾ ਨੇ ਉਸਨੂੰ ਕਿਵੇਂ ਬਣਾਇਆ? ਵੱਖ-ਵੱਖ ਪੜਾਵਾਂ ਵਿੱਚੋਂ ਲੰਘ ਕੇ ਇਹ ਉਸ ਤੱਕ ਕਿਵੇਂ ਪਹੁੰਚਿਆ ਅਤੇ ਅੱਲ੍ਹਾ ਤਾਅਲਾ ਨੇ ਉਸ ਲਈ ਇਹ ਭੋਜਨ ਕਿਵੇਂ ਆਸਾਨ ਕਰ ਦਿੱਤਾ?) | فَلْيَنظُرِ ٱلْإِنسَـٰنُ إِلَىٰ طَعَامِهِۦٓ |
| 25. ਕਿ (ਉਸ ਵਿਚ) ਅਸੀਂ ਭਰਪੂਰ ਮਾਤਰਾ ਵਿੱਚ ਪਾਣੀ ਬਰਸਾਇਆ। | أَنَّا صَبَبْنَا ٱلْمَآءَ صَبًّا |
| 26. ਫਿਰ ਅਸੀਂ ਜ਼ਮੀਨ ਨੂੰ ਫਾੜਿਆ (ਚੰਗੀ ਤਰ੍ਹਾਂ ਅਤੇ ਅਜੀਬ ਤਰੀਕੇ ਦਾ) ਫਾੜਨਾ<br><br>(ਤਾਂ ਜੋ ਪਾਣੀ ਇਸ ਵਿੱਚ ਵਹਿ ਸਕੇ, ਰਚ ਸਕੇ ਅਤੇ ਬੀਜ ਇਸ ਵਿੱਚ ਅਸਾਨੀ ਨਾਲ ਪੁੰਗਰ ਸਕੇ) [ਜਾਂ ਫਿਰ ਅਸੀਂ ਧਰਤੀ ਨੂੰ ਫਾੜਾਂ ਵਿੱਚ ਵੰਡ ਦਿੱਤਾ (ਜਿਸ ਵਿੱਚ ਪਾਣੀ ਵਹਿੰਦਾ ਹੈ ਅਤੇ ਰਚਦਾ ਹੈ) (ਜਿਸ ਵਿੱਚੋਂ ਪੌਦੇ ਉੱਗਦੇ ਹਨ)।] | ثُمَّ شَقَقْنَا ٱلْأَرْضَ شَقًّا |
| 27. ਫਿਰ ਅਸੀਂ ਉਸ ਵਿੱਚ (ਇਸ ਦੇ ਅੰਦਰ) ਅਨਾਜ ਉਗਾਇਆ। | فَأَنۢبَتْنَا فِيهَا حَبًّا |

| | |
|---|---|
| 28. ਅਤੇ ਅੰਗੂਰ ਅਤੇ ਜੜੀ ਬੂਟੀਆਂ (ਜਿਵੇਂ ਪਸ਼ੂਆਂ ਲਈ ਹਰਾ ਚਾਰਾ)। | وَعِنَبًا وَقَضۡبًا |
| 29. ਅਤੇ ਜ਼ੈਤੂਨ ਅਤੇ ਖਜੂਰ। | وَزَيۡتُونًا وَنَخۡلًا |
| 30. ਅਤੇ (ਸੁਹਾਵਣੇ) ਬਾਗ, ਸੰਘਣੇ (ਫੁੱਲਾਂ-ਫ਼ਲਾਂ ਦੇ ਰੁੱਖਾਂ, ਜੜੀ ਬੂਟੀਆਂ ਅਤੇ ਝਾੜੀਆਂ ਦੇ ਨਾਲ)। | وَحَدَآئِقَ غُلۡبًا |
| 31. ਅਤੇ (ਹਰੇਕ ਕਿਸਮ ਦੇ) ਫਲ ਅਤੇ ਘਾਹ। | وَفَٰكِهَةً وَأَبًّا |
| 32. (ਜੋ ਹੈ) ਤੁਹਾਡੇ ਅਤੇ ਤੁਹਾਡੇ ਪਸ਼ੂਆਂ ਲਈ (ਲਾਭਦਾਇਕ ਪ੍ਰਬੰਧ ਅਤੇ) ਆਨੰਦ ਵਜੋਂ। | مَّتَٰعًا لَّكُمۡ وَلِأَنۡعَٰمِكُمۡ |
| 33. ਪਰ (ਫਿਰ) ਜਦੋਂ (ਆਖਿਰਕਾਰ) ਆਇਆ ਅਸ-ਸਾਖਖਾਹ<br><br>(ਬਹਿਰਾ ਕਰ ਦੇਣ ਵਾਲਾ ਧਮਾਕਾ, ਜੋ ਪੁਨਰ-ਉਥਾਨ ਦਾ ਸੰਕੇਤ ਹੋਵੇਗਾ, ਕਿਆਮਤ ਦੇ ਦਿਨ, ਜਦੋਂ ਸੂਰ ਦੂਜੀ ਵਾਰ ਵਜਾਇਆ ਜਾਵੇਗਾ)( ਅਸ-ਸਖਖਾਹ ਪੁਨਰ-ਉਥਾਨ ਦੇ ਦਿਨ ਦਾ ਇੱਕ ਨਾਮ ਵੀ ਹੈ।) | فَإِذَا جَآءَتِ ٱلصَّآخَّةُ |
| 34. (ਉਹ ਹੋਵੇਗਾ, ਉਹ) ਦਿਨ (ਜਦੋਂ) (ਦੂਰ) ਭੱਜ ਜਾਵੇਗਾ, ਇਨਸਾਨ ਆਪਣੇ ਭਰਾ ਤੋਂ, | يَوۡمَ يَفِرُّ ٱلۡمَرۡءُ مِنۡ أَخِيهِ |
| 35. ਅਤੇ ਆਪਣੀ ਮਾਂ ਅਤੇ ਆਪਣੇ ਪਿਤਾ ਤੋਂ, | وَأُمِّهِۦ وَأَبِيهِ |

36. ਅਤੇ ਆਪਣੀ ਸਾਥਣ (ਪਤਨੀ) ਅਤੇ ਆਪਣੀ ਔਲਾਦ ਤੋਂ।[9]

وَصَٰحِبَتِهِۦ وَبَنِيهِ

[9. ਇਸ ਗੱਲੋਂ ਡਰਦੇ ਹੋਏ ਕਿ ਜ਼ਿਕਰ ਕੀਤੇ ਗਏ ਸਾਰੇ ਉਸਦੀ ਗੰਭੀਰ ਸਥਿਤੀ ਨੂੰ ਦੇਖ ਨਾ ਲੈਣ ਜਾਂ ਉਹ ਉਸ ਦੀਆਂ ਗਲਤੀਆਂ ਲਈ ਮੁਆਵਜ਼ਾ ਅਤੇ ਨਿਆਂ ਦੀ ਮੰਗ ਨਾ ਕਰ ਲੈਣ ਜਾਂ ਇਹ ਜਾਣਦੇ ਹੋਏ ਕਿ ਉਹ ਉਸਦੀ ਕੋਈ ਮਦਦ ਨਹੀਂ ਕਰ ਸਕਦੇ]
ਇਸ ਦਿਨ ਮਨੁੱਖ ਭਾਰੀ ਮੁਸੀਬਤ ਵਿੱਚ ਹੋਵੇਗਾ ਅਤੇ ਉਹ ਆਪਣੀ ਮਦਦ ਲਈ ਆਪਣੇ ਅਜ਼ੀਜ਼ਾਂ ਅਤੇ ਰਿਸ਼ਤੇਦਾਰਾਂ ਨੂੰ ਬੁਲਾਉਣਾ ਚਾਹੇਗਾ। ਪਰ ਉਹ ਵੀ ਆਪਣੀ-ਆਪਣੀ ਮੁਸੀਬਤ ਵਿੱਚ ਫਸੇ ਹੋਣਗੇ। ਅਤੇ ਉਹਨਾਂ ਸਭ ਨੂੰ ਖ਼ਤਰਾ ਇਹ ਹੋਵੇਗਾ ਕਿ ਅਸੀਂ ਆਪ ਮੁਸੀਬਤ ਵਿੱਚ ਹਾਂ, ਅਤੇ ਕੋਈ ਹੋਰ ਸਾਨੂੰ ਮਦਦ ਲਈ ਨਾ ਬੁਲਾ ਲਵੇ। ਅਤੇ ਸਭ ਨੂੰ ਆਪਣੀ-ਆਪਣੀ ਭਾਜੜ ਪਈ ਹੋਵੇਗੀ, ਇਸ ਲਈ ਹਰ ਕੋਈ ਇੱਕ ਦੂਜੇ ਤੋਂ ਦੂਰ ਭੱਜਣ ਦੀ ਕੋਸ਼ਿਸ਼ ਕਰੇਗਾ।]

[ਅੱਲ੍ਹਾ ਤਾਆਲਾ ਨੇ ਕਿਆਮਤ ਦੇ ਦਿਨ ਇਨਸਾਨ ਦਾ ਉਹਨਾਂ ਲੋਕਾਂ ਤੋਂ ਦੂਰ ਭੱਜਣ ਦਾ ਜ਼ਿਕਰ ਕੀਤਾ ਹੈ ਜਿਨ੍ਹਾਂ ਨਾਲ ਉਸਨੂੰ ਪਿਆਰ ਹੁੰਦਾ ਹੈ ਅਤੇ ਤਰਤੀਬ ਵਾਰ ਬਿਆਨ ਵਿੱਚ ਪਿਆਰ ਦਾ ਵੱਧਦਾ ਕ੍ਰਮ ਦਰਸਾਇਆ, ਪਹਿਲਾਂ ਉਸ ਦਾ ਜ਼ਿਕਰ ਕੀਤਾ ਜਿਸ ਨਾਲ ਦੂਜੇ ਦੇ ਮੁਕਾਬਲੇ ਪਿਆਰ ਘੱਟ ਹੋਵੇ, ਫਿਰ ਵੱਧਦੇ ਹੋਏ, ਅੰਤ ਵਿੱਚ, (ਔਲਾਦ) ਦਾ ਜ਼ਿਕਰ ਕੀਤਾ ਜੋ ਉਪਰੋਕਤ ਸਾਰੇ ਲੋਕਾਂ ਨਾਲੋਂ ਵੱਧ ਪਿਆਰੀ ਹੁੰਦੀ ਹੈ। ਅਰਥਾਤ ਜਦੋਂ ਉਹ ਆਪਣੇ ਇਹਨਾਂ ਪਿਆਰਿਆਂ ਤੋਂ ਦੂਰ ਭੱਜੇਗਾ, ਤਾਂ ਦੂਜਿਆਂ ਬਾਰੇ ਕੀ ਕਹਿਣਾ?
ਅਤੇ ਸੂਰਾਹ ਮਾਅਰਜ ਵਿਚ ਇਸ ਦੇ ਉਲਟ (ਔਲਾਦ) ਤੋਂ ਸ਼ੁਰੂ ਕੀਤਾ ਅਤੇ ਫ਼ਰਮਾਇਆ ਕਿ ਉਸ ਦਿਨ ਅਪਰਾਧੀ ਦੀ ਦਿਲੀ ਇੱਛਾ ਹੋਵੇਗੀ ਕਿ ਉਹ ਸਜ਼ਾ ਤੋਂ ਬਚਣ ਲਈ ਆਪਣੇ ਪੁੱਤਰ, ਆਪਣੀ ਪਤਨੀ, ਆਪਣੇ ਭਰਾ ਅਤੇ ਆਪਣੇ ਪਨਾਹ ਦੇਣ ਵਾਲੇ ਕਬੀਲੇ ਬਲਕੇ ਸਾਰੀ ਦੁਨੀਆਂ ਦੇ ਲੋਕਾਂ ਨੂੰ ਰਿਹਾਈ ਵਜੋਂ ਦੇ ਕੇ ਆਪਣੀ ਜਾਨ ਬਚਾ ਲਵੇ।
ਦੇਖੋ ਸੂਰਾਹ ਮਾਅਰਜ (10 ਤੋਂ 14)।

ਭੱਜਣ ਦਾ ਕਾਰਨ ਕਿਆਮਤ ਦਾ ਦਿਨ ਆਉਣ ਕਾਰਨ ਪੈਦਾ ਹੋਈ ਘਬਰਾਹਟ ਅਤੇ ਬਦਹਵਾਸ਼ੀ ਹੋਵੇਗੀ। ਅੱਲ੍ਹਾ ਦੇ ਰਸੂਲ (ﷺ) ਨੂੰ ਛੱਡ ਕੇ ਬਾਕੀ ਦੇ ਸਾਰੇ ਨਬੀ ਵੀ, "ਨਫਸੀ ਨਫਸੀ" ਕਹਿਣਗੇ।
ਇਸ ਤੋਂ ਇਲਾਵਾ ਇਹ ਡਰ ਰਹੇਗਾ ਕਿ ਕੋਈ ਆਪਣਾ ਹੱਕ ਨਾ ਮੰਗ ਲਵੇ। ਜਾਂ ਉਸ ਵਿਰੁੱਧ ਕੋਈ ਸਬੂਤ ਜਾਂ ਗਵਾਹੀ ਨਾ ਪੇਸ਼ ਹੋ ਜਾਵੇ ਅਤੇ ਜ਼ੁਲਮ ਦੇ ਬਦਲੇ ਵਿੱਚ ਕਿਸੇ ਦੇ ਗੁਨਾਹ ਨਾ

ਪੱਲੇ ਪੈ ਜਾਣ, ਵਗੈਰਾ।
(ਤਫ਼ਸੀਰ ਅਬਦੁਸ ਸਲਾਮ ਭੁੱਟਵੀ)

37. ਉਨ੍ਹਾਂ ਵਿਚੋਂ ਹਰ ਇੱਕ ਆਦਮੀ ਲਈ, ਉਸ ਦਿਨ (ਅਜਿਹਾ) ਮਾਮਲਾ (ਹੋਵੇਗਾ) (ਜੋ) ਉਸਨੂੰ ਵਿਅਸਤ ਰੱਖੇਗਾ।[10]

لِكُلِّ ٱمْرِئٍ مِّنْهُمْ يَوْمَئِذٍ شَأْنٌ يُغْنِيهِ

[10. ਅਰਥਾਤ ਉਹਨਾ ਸਾਰਿਆਂ ਦਾ ਆਪਣੀ ਪਰੇਸ਼ਾਨੀ ਅਤੇ ਚਿੰਤਾ ਵਾਲੀ ਸਥਿਤੀ ਦੇ ਰੁਝੇਵਿਆਂ ਵਿੱਚ ਵਿਅਸਤ ਹੋ ਜਾਣ ਦਾ ਮਾਮਲਾ, ਉਹਨਾਂ ਨੂੰ ਆਪਣੇ ਪਰਿਵਾਰ ਅਤੇ ਰਿਸ਼ਤੇਦਾਰਾਂ ਦੀ ਚਿੰਤਾ ਤੋਂ ਬੇਪਰਵਾਹ ਬਣਾਉਣ ਲਈ ਕਾਫ਼ੀ ਹੋਵੇਗਾ।
ਇਬਨੇ ਅੱਬਾਸ (ਰਜ਼ੀ) ਤੋਂ ਰਵਾਇਤ ਹੈ ਕਿ
ਨਬੀ (ﷺ) ਨੇ ਫ਼ਰਮਾਇਆ "ਤੁਹਾਨੂੰ (ਸਾਰਿਆਂ ਨੂੰ) ਨੰਗੇ ਪੈਰ, ਨੰਗੇ (ਬਦਨ) ਅਤੇ ਬੇਖਤਨਾ ਇਕੱਠਾ ਕੀਤਾ ਜਾਵੇਗਾ." "ਇੱਕ ਔਰਤ ਨੇ ਕਿਹਾ: "ਕੀ ਅਸੀਂ ਦੇਖਾਂਗੇ" ਜਾਂ "ਇੱਕ ਦੂਜੇ ਦੇ ਨੰਗੇਜ ਨੂੰ ਦੇਖਾਂਗੇ?" ਤਾਂ ਉਹਨਾਂ ਨੇ ਫ਼ਰਮਾਇਆ: "ਹੇ ਫੁਲਾਨ! (ਅਤੇ ਇਹ ਆਇਤ 80:37 ਪੜ੍ਹੀ) ਕਿ ਉਸ ਦਿਨ ਉਨ੍ਹਾਂ ਵਿੱਚੋਂ ਹਰ ਵਿਅਕਤੀ ਕੋਲ ਦੂਜਿਆਂ ਦੀ ਪਰਵਾਹ ਕਰਨ ਨਾਲੋਂ, ਆਪਣਾ ਹੀ ਮਾਮਲਾ ਕਾਫ਼ੀ ਹੋਵੇਗਾ।
ਜਾਮੇ ਤਿਰਮਿਜ਼ੀ 3332
ਇਮਾਮ ਤਿਰਮਿਜ਼ੀ ਨੇ ਫ਼ਰਮਾਇਆ ਹਸਨ ਸਹੀ
ਹਸਨ (ਦਾਰੁਸਲਾਮ)]

38. (ਕੁਝ) ਚਿਹਰੇ, ਉਸ ਦਿਨ, ਚਮਕਦਾਰ (ਅਤੇ ਸੁੰਦਰ) ਹੋਣਗੇ।

وُجُوهٌ يَوْمَئِذٍ مُّسْفِرَةٌ

39. ਹੱਸਦੇ ਹੋਏ, ਚੰਗੀ ਖ਼ਬਰ (ਅਰਥਾਤ ਜੰਨਤ ਵਿੱਚ ਪ੍ਰਵੇਸ਼ ਅਤੇ ਇਸ ਦੀਆਂ ਨੇਅਮਤਾ ਪ੍ਰਾਪਤ ਕਰਨ ਦੀ ਖੁਸ਼ਖਬਰੀ) 'ਤੇ ਖੁਸ਼ੀ (ਦਾ ਆਨੰਦ ਮਾਣਦੇ ਹੋਏ)

ضَاحِكَةٌ مُّسْتَبْشِرَةٌ

40. ਅਤੇ (ਕੁਝ ਹੋਰ) ਚਿਹਰੇ, ਉਸ ਦਿਨ,

وَوُجُوهٌ يَوْمَئِذٍ عَلَيْهَا غَبَرَةٌ

تَرْهَقُهَا قَتَرَةٌ

(ਤਾਂ) ਉਨ੍ਹਾਂ ਉੱਤੇ (ਮਿੱਟੀ ਦਾ) ਗ਼ੁਬਾਰ ਹੋਵੇਗਾ (ਮਿੱਟੀ ਨਾਲ ਢੱਕੇ, ਰੰਗੇ ਹੋਣਗੇ)

41. ਹਨੇਰਾ (ਅਤੇ ਅਪਮਾਨ) ਉਹਨਾਂ ਨੂੰ ਢੱਕ ਲਵੇਗਾ।

[ਭਾਵ, ਉਨ੍ਹਾਂ ਦੇ ਚਿਹਰੇ ਬੇਇੱਜ਼ਤੀ ਅਤੇ ਸਜ਼ਾ ਦੇ ਕਾਰਨ ਧੂੜ ਨਾਲ ਢੱਕੇ, ਧੁੰਦਲੇ ਅਤੇ ਕਾਲੇ ਹੋਣਗੇ।ਇੱਕ ਬਹੁਤ ਹੀ ਉਦਾਸ ਆਦਮੀ ਦੇ ਚਿਹਰੇ ਵਾਂਗ।]

أُوْلَـٰٓئِكَ هُمُ ٱلْكَفَرَةُ ٱلْفَجَرَةُ

42. ਉਹ (ਇਸ ਭੈੜੇ ਨਤੀਜੇ ਵਾਲੇ) (ਇਹੀ) ਕਫ਼ਾ-ਰਾ (ਇਨਕਾਰ ਕਰਨ ਵਾਲੇ) (ਅਰਥਾਤ ਅੱਲ੍ਹਾ, ਉਸਦੀ ਤੌਹੀਦ, ਅਤੇ ਉਸਦੇ ਰਸੂਲਾਂ ਨੂੰ ਨਾ ਮੰਨਣ ਵਾਲੇ) ਅਤੇ ਫਜਾ-ਰਾ (ਦੁਸ਼ਟ, ਬੁਰਾਈ ਕਰਨ ਵਾਲੇ) (ਜਿਨ੍ਹਾਂ ਨੇ ਅੱਲ੍ਹਾ ਦੇ ਦੀਨ ਦੇ ਵਿਰੁੱਧ ਝੂਠ ਘੜਿਆ ਅਤੇ ਮਾੜੇ ਕੰਮ ਕੀਤੇ) ਹੋਣਗੇ।[11]

[11. ਇਹ ਉਹ ਸਾਰੇ ਲੋਕ ਹਨ ਜਿਨ੍ਹਾਂ ਦੇ ਇਹ ਔਗੁਣ ਹਨ, ਕਿ ਉਹ ਅੱਲ੍ਹਾ ਸੁਬਹਾਨਾ ਵ ਤਾਅਲਾ ਦੀਆਂ ਨੇਅਮਤਾਂ ਲਈ ਨਾਸ਼ੁਕਰੇ ਸਨ, ਉਨ੍ਹਾਂ ਨੇ ਉਸ ਦੀਆਂ ਆਇਤਾਂ ਤੋਂ ਇਨਕਾਰ ਕੀਤਾ ਅਤੇ ਅਨੈਤਿਕਤਾ ਕਰਨ ਦੀ ਹਿੰਮਤ ਕੀਤੀ।]

ਅਸੀਂ ਅੱਲ੍ਹਾ ਸੁਬਹਾਨਾ ਵ ਤਾਅਲਾ ਤੋਂ ਮਾਫ਼ੀ ਅਤੇ ਆਫ਼ੀਅਤ ਦੀ ਦੁਆ ਕਰਦੇ ਹਾਂ, ਉਹ ਸਭ ਤੋਂ ਵੱਧ ਰਹੀਮ ਅਤੇ ਕਰੀਮ ਹੈ।

ਅਲਹਮਦੁ-ਲਿੱਲ-ਲਾਹ-ਹੀ ਰੱਬਿਲ ਆਲਮੀਨ

ਅੱਲ੍ਹਾ ਹੁੰਮਾ ਲਾ ਤਜ-ਅਲਨਾ ਮਿਨਹੁਮ (ਹੇ ਮੇਰੇ ਅੱਲ੍ਹਾ! ਸਾਨੂੰ ਉਨ੍ਹਾਂ ਵਿੱਚੋਂ ਨਾ ਬਣਾਈ।)

ਆਮੀਨ।